ਸੰਤ ਮੰਗਲ ਸਿੰਘ ਜੀ ਲਾਇਲਪੁਰੀ ਦੀ ਪਵਿੱਤਰ ਯਾਦ 'ਚ

# ਵਰਤਮਾਨ ਹਿੰਦੁਸਤਾਨ

VARTMAN HINDUSTAN (Punjabi Weekly) DELHI. Phone ; 5411069

ਜਿਲਦ : 3 ਅੰਕ : 22 ਸ਼ੁਕਰਵਾਰ 14 ਤੋਂ 20 ਸਿਤੰਬਰ 1990 ਸੰਪਾਦਕ : ਸਰਬ ਸ਼ਕਤੀਮਾਨ ਕੀਮਤ : 1 ਰੁਪਿਆ

## ਸ਼ਤਾਬਦੀ ਗੋਸ਼ਟੀ ਦੇ ਦਿਸ਼ਾ ਸੰਕੇਤ

—ਅਮਰ ਭਾਰਤੀ

੮ ਸਿਤੰਬਰ ੧੯੯੦ ਨੂੰ ਦਿੱਲੀ ਵਿਚ ਹੋਈ ਸਤਿਗੁਰੂ ਪ੍ਰਤਾਪ ਸਿੰਘ ਜਨਮ ਸ਼ਤਾਬਦੀ ਗੋਸ਼ਟੀ ਨੇ ਕੁਝ ਦਿਸ਼ਾ ਸੰਕੇਤ ਦਿਤੇ ਨੇ-ਜਿਨ੍ਹਾਂ ਨੂੰ ਧਿਆਨ ਨਾਲ ਵੇਖਿਆਂ ਅਗਲੀ ਯਾਤਰਾ ਸੁਖੈਣ ਹੋ ਸਕਦੀ ਹੈ। ਇਸ ਗੋਸ਼ਟੀ ਨੂੰ ਨਵਾਂ ਆਰੰਭ ਇਸ ਲਈ ਨਹੀਂ ਆਖਿਆ ਜਾ ਸਕਦਾ ਕਿ ਇਸ ਦੇ ਪਿਛੇ ਕੰਮ ਕਰ ਰਹੀ ਭਾਵਨਾ ਨੂੰ ਮੂਰਤ ਰੂਪ ਦੇਣ ਦਾ ਇਕ ਆਰੰਭ ੧੯੮੩ ਵਿਚ ਬੈਂਕਾਕ ਵਿਖੇ ਹੋਈ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਤੋਂ ਹੀ ਹੋ ਗਿਆ ਸੀ। ਇਹ ਇਕ ਸੁਖਾਵਾਂ ਸੰਜੋਗ ਵੀ ਰਿਹਾ ਹੈ ਕਿ ਉਸ ਕਾਨਫਰੰਸ ਤੇ ਇਸ ਗੋਸ਼ਟੀ ਦੇ ਪਰੇਰਕ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਰਹੇ ਅਤੇ ਸਰਪਰਸਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਾਹਨੁਮਾਈ ਹੇਠ ਨਾਮਧਾਰੀ ਸਮਾਜ। ਉਸ ਕਾਨਫਰੰਸ ਦਾ ਕੇਂਦਰੀ ਵਿਚਾਰ ਬਿੰਦੂ ਸਭਿਆਚਾਰ ਜਾਂ ਸੰਸਕ੍ਰਿਤੀ ਸੀ ਤੇ ਇਹ ਗੋਸ਼ਟੀ ਇਕ ਵਿਸ਼ੇਸ਼ ਧਾਰਮਕ ਸ਼ਖ਼ਸੀਅਤ ਦੀ ਸ਼ਤਾਬਦੀ ਨਾਲ ਸੰਬੰਧਤ ਹੋਣ ਦੇ ਬਾਵਜੂਦ ਵਿਚਾਰ-ਚਰਚਾ ਵਲੋਂ ਆਪਣੇ ਤੰਗ ਹੱਦ-ਬੰਨੇ ਤੋੜ ਕੇ ਵਿਸ਼ਾਲ ਲੋਕ ਸਮੂਹਾਂ ਨਾਲ ਸਾਂਝ ਲਈ ਤਤਪਰਤਾ ਦੇ ਸੰਕੇਤ ਦੇ ਰਹੀ ਸੀ।

ਇਕ ਜ਼ਮਾਨਾ ਸੀ-ਜਦੋਂ ਧਰਮ ਅਧਿਆਤਮਕਤਾ ਦੀਆਂ ਸਿਖਰਾਂ ਨੂੰ ਛੂਹ ਕੇ ਰਾਜਨੀਤੀ ਦੇ ਪਿੜ ਵਿਚ ਵੀ ਉਤਰ ਆਇਆ ਤੇ ਉਸ ਰਾਜਨੀਤੀ-ਮੁਖੀ ਧਰਮ ਨੇ ਸਦੀਆਂ ਤਕ ਆਪਣਾ ਸਿੱਕਾ ਚਲਾਇਆ। ਫਿਰ ਯੂਰਪ ਵਿਚ ਵਿਗਿਆਨਕ ਖੋਜਾਂ ਤੇ ਨਿਰੋਲ ਰਾਜਨੀਤਕ ਸੰਗਠਨਾ ਦੇ ਹੋਂਦ ਵਿਚ ਆ ਜਾਣ ਕਰਕੇ ਉਥੇ ਧਰਮ ਸੇਵਾ ਪਰਾਯਣ ਹੋ ਗਿਆ। ਏਸ਼ੀਆ-ਅਫਰੀਕਾ ਚੂੰਕਿ ਅਜੇ ਤਕ ਵਿਗਿਆਨ ਦੀਆਂ ਉਹੋ ਜਿਹੀਆਂ ਪ੍ਰਾਪਤੀਆਂ ਤੋਂ ਵਿਰਵੇ ਹਨ ਜਿਹੜੀਆਂ ਪ੍ਰਾਪਤੀਆਂ ਯੂਰਪੀ ਸਮਾਜ ਨੂੰ ਹੋ ਚੁਕੀਆਂ ਨੇ-ਇਸ ਲਈ ਏਸ਼ੀਆ-ਅਫ਼ਰੀਕਾ ਵਿਚ ਅਜੇ ਧਰਮ ਨਾ ਸਿਰਫ਼ ਰਾਜਨੀਤੀ ਮੁਖੀ ਹੈ ਬਲਕਿ ਆਪਣੇ ਰਾਜਨੀਤੀ ਮੁਖੀ ਰੂਪ ਨੂੰ ਕਾਇਮ ਰਖਣ ਲਈ ਜ਼ੀਅ ਤੋੜ ਸੰਘਰਸ਼ ਵੀ ਕਰ ਰਿਹਾ ਹੈ।

ਨਾਮਧਾਰੀ ਸਮਾਜ ਆਪਣੇ ਮੂਲ ਵਲੋਂ ਇਕ ਇਹੋ ਜਿਹਾ ਸਮਾਜ ਹੈ ਜਿਸ ਵਿਚ ਅਧਿਆਤਮਕ ਭਾਵਨਾ ਦੀ ਪਰਮੁਖਤਾ ਰਹੀ ਹੈ ਤੇ ਇੰਜ ਇਸ ਕਰਕੇ ਹੋ ਸਕਿਆ ਕਿ ਨਾਮਧਾਰੀ ਸਮਾਜ ਆਪਣੇ ਮੌਜੂਦਾ ਸਰੂਪ ਦਾ ਅਰੰਭ ਸਤਿਗੁਰੂ ਨਾਨਕ ਤੋਂ ਮੰਨ ਕੇ ਚਲਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਰਾਜਨੀਤੀ ਨੂੰ ਵੀ ਆਪਣੇ ਕਰਮ ਦਾ ਹਿੱਸਾ ਤਾਂ ਬਣਾਇਆ ਪਰ ਆਪ ਨੇ ਆਪਣੀ ਮਾਨਤਾ ਦੇ ਧਰਮ ਨੂੰ ਰਾਜਨੀਤੀ ਮੁਖੀ ਨਾ ਬਣਾ ਕੇ ਆਪਣੀ ਰਾਜਨੀਤੀ ਨੂੰ ਧਰਮ ਮੁਖੀ ਬਣਾਇਆ। ਇਹੋ ਕਾਰਨ ਹੈ ਕਿ ਵਡੇ ਤੋਂ ਵਡੇ ਧਾਰਮਕ ਤੰਗ ਨਜ਼ਰੀ ਦੇ ਦੌਰਾਂ ਵਿਚ ਵੀ

(ਬਾਕੀ ਸਫਾ ੨ ਤੇ)

## ਜੋਤ ਗੁਰੂ ਨਾਨਕ ਦੇਵ ਦੀ ਤੇ ਜੁਗਤ ਸਤਿਗੁਰੂ ਰਾਮ ਸਿੰਘ ਦੀ

—ਡਾ੦ ਹਰਭਜਨ ਸਿੰਘ

## ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਤੇ ਸਫ਼ਲ ਸੈਮੀਨਾਰ

—ਸਰਬ ਸ਼ਕਤੀਮਾਨ

ਨਵੀਂ ਦਿਲੀ-੮ ਸਿਤੰਬਰ ੧੯੯੦ ਨੂੰ ਫੈਡਰੇਸ਼ਨ ਹਾਊਸ ਤਾਨਸੇਨ ਮਾਰਗ ਨਵੀਂ ਦਿੱਲੀ ਵਿਖੇ ਇਕ ਕਾਮਯਾਬ ਬੁਧੀਜੀਵੀ ਗੋਸ਼ਟੀ ਹੋਈ। ਇਹ ਗੋਸ਼ਟੀ ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਵਲੋਂ ਸਤਿਗੁਰੂ ਜੀ ਦੇ ਸ਼ਤਾਬਦੀ ਸਾਲ ਵਿਚ ਹੋਣ ਵਾਲੇ ਪ੍ਰੋਗਰਾਮਾਂ ਦੀ ਲੜੀ ਦਾ ਇਕ ਸੂਤਰ ਸੀ।

ਸਵੇਰੇ ਠੀਕ ੧੦·੩੦ ਵਜੇ ਰਾਜ ਸਭਾ ਦੇ ਮੈਂਬਰ ਸ੍ਰੀ ਹਰਵਿੰਦਰ ਸਿੰਘ ਜੀ ਹੰਸਪਾਲ ਨੇ ਸਤਿਗੁਰੂ ਜੀ ਦੀ ਤਸਵੀਰ ਨੂੰ ਫੁਲਾਂ ਦੇ ਹਾਰ ਨਾਲ ਸਸ਼ੋਭਤ ਕਰਕੇ ਇਸ ਪ੍ਰੋਗਰਾਮ ਦਾ ਉਦਘਾਟਨ ਕੀਤਾ। ਉਪਰੰਤ ਡਾ੦ ਜਸਵੰਤ ਸਿੰਘ ਨੇਕੀ ਅਤੇ ਪੰਥ ਰਤਨ ਮਾ੦ ਨਿਹਾਲ ਸਿੰਘ ਜੀ ਨੇ ਤਸਵੀਰ ਤੇ ਸ਼ਰਧਾ ਦੇ ਫੁਲ ਚੜ੍ਹਾਏ। ਸਟੇਜ ਤੇ ਇਨ੍ਹਾਂ ਸ਼ਖਸੀਅਤਾਂ ਤੋਂ ਇਲਾਵਾ ਪੰਜਾਬੀ ਜਗਤ ਦੀ ਜਾਣੀ-ਪਛਾਣੀ ਸਖਸ਼ੀਅਤ ਸ੍ਰੀ ਤਾਰਾ ਸਿੰਘ 'ਅਨਜਾਨ' ਵੀ ਸਨ ਜਿਨ੍ਹਾਂ ਪਾਸ ਗੋਸ਼ਟੀ ਦੀ ਕਾਰਵਾਈ ਨੂੰ ਅਨਾਊਂਸ ਕਰਨ ਤੋਂ ਇਲਾਵਾ ਹੋਰ ਵੀ ਕਾਫੀ ਰੁਝੇਵਾਂ ਨਜ਼ਰ ਆ ਰਿਹਾ ਸੀ। ਇਹਨਾਂ ਨੇ ਸਾਰੇ ਦਿਨ ਦੀ ਕਾਰਵਾਈ ਨੂੰ ਬੜੀ ਹਲੀਮੀ ਅਤੇ ਤਰਤੀਬ ਨਾਲ ਪੇਸ਼ ਕੀਤਾ।

ਹੰਸਪਾਲ ਜੀ ਅਤੇ ਮਾਸਟਰ ਨਿਹਾਲ ਸਿੰਘ ਜੀ ਦੀ ਛੋਟੀ ਤਕਰੀਰ ਉਪਰੰਤ ਡਾ੦ ਜਸਵੰਤ ਸਿੰਘ ਜੀ 'ਜਸ' ਦੇ ਪਰਚੇ (੧੮੫੭-੧੯੦੬ ਈ ਦਾ. ਨਾਮਧਾਰੀ ਇਤਿਹਾਸ) ਤੋਂ ਪਹਿਲੇ ਸੈਸ਼ਨ ਦਾ ਪ੍ਰਾਰੰਭ ਹੋਇਆ। ਇਹ ਖੋਜ ਭਰਪੂਰ ਪਰਚਾ ਆਪ ਜੀ ਦੀ ਕਿਸੇ ਕਾਰਨ ਹਾਜ਼ਰੀ ਨ ਹੋਣ ਕਰਕੇ ਨਾਮਧਾਰੀ ਰਿਸਰਚ ਸਕਾਲਰ ਸ੍ਰ. ਜਸਵਿੰਦਰ ਸਿੰਘ ਜੀ ਪਾਸੋਂ ਪੜ੍ਹਵਾਇਆ ਗਿਆ। ਦੂਸਰਾ ਪਰਚਾ 'ਸਵਤੰਤਰਤਾ ਸੰਗਰਾਮ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਯੋਗਦਾਨ' ਸ੍ਰ. ਦਵਿੰਦਰ ਸਿੰਘ ਜੀ ਗਿਲ ਪਿੰਡ ਜੀਆ ਨਥਾ ਦੀ ਕਿਰਤ ਸੀ। ਜੋ ਆਪਣੇ ਹਾਜਰੀਨ ਸਾਹਮਣੇ ਪੜ੍ਹਕੇ ਸੁਣਾਇਆ।

ਉਪਰੰਤ ਆਪ ਦੇ ਪਰਚੇ ਤੇ ਵਿਦਵਾਨ ਸਜਨਾਂ ਨੇ ਚਰਚਾ ਸੁਰੂ ਕੀਤੀ। ਪਹਿਲੇ ਡਾ੦ ਗਿ੦ ਭਜਨ ਸਿੰਘ ਜੀ ਨੇ ਦਸਿਆ ਕਿ

(ਬਾਕੀ ਸ਼ਫਾ ੫ ਤੇ)

(ਸਫ਼ਾ ੧ ਦੀ ਬਾਕੀ)

## ਸ਼ਤਾਬਦੀ ਗੋਸ਼ਟੀ ਦੇ ਦਿਸ਼ਾ ਸੰਕੇਤ

ਨਾਮਧਾਰੀ ਸਮਾਜ ਆਪਣੇ ਆਪ ਨੂੰ ਰਾਜਨੀਤੀ ਮੁਖੀ ਧਾਰਮਕਤਾ ਤੋਂ ਬਚਾ ਕੇ ਧਰਮ ਦੇ ਅਧਿਆਤਮਕ ਪੱਖ ਵਿਚ ਖੜਾ ਰਹਿ ਸਕਿਆ। ਬੇਸ਼ਕ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਇਹੋ ਜਿਹੇ ਖਾਲਸਾ ਰਾਜ ਦੀ ਸੰਕਲਪਨਾ ਕੀਤੀ ਤੇ ਉਸ ਲਈ ਸੰਘਰਸ਼ ਵੀ ਅਰੰਭਿਆ। ਜਿਸ ਉਪਰ ਕੁੰਡਾ ਅਧਿਆਤਮ ਦਾ ਹੋਵੇ–ਪਰ ਇਸ ਤੋਂ ਪਹਿਲਾਂ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਆਈ ਅਧਿਆਤਮਕ ਤੇ ਆਤਮਕ ਗਿਰਾਵਟ ਤੋਂ ਪੰਜਾਬ ਉਭਰ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਸੰਕਲਪਤ ਖਾਲਸਾ ਰਾਜ ਨੂੰ ਹਾਸਿਲ ਕਰਦਾ ਅੰਗਰੇਜ਼ ਸਰਕਾਰ ਨੇ ਨਾਮਧਾਰੀਆਂ ਦੀ ਧਰਮ ਮੁਖੀ ਰਾਜਨੀਤਕ ਲਹਿਰ ਨੂੰ ਆਪਣੇ ਜ਼ੁਲਮ-ਜਬਰ ਦਾ ਸ਼ਿਕਾਰ ਬਣਾਕੇ ਆਪਣੀ ਸਰਪ੍ਰਸਤੀ ਹੇਠ ਰਾਜਨੀਤੀ ਮੁਖੀ ਧਾਰਮਕ ਸੰਸਥਾ ਦੀ ਸਥਾਪਨਾ ਕਰਵਾ ਲਈ।

੧੮੭੮ ਵਿਚ ਬਣੀ ਸਿੰਘ ਸਭਾ ਅਤੇ ਫਿਰ ੧੯੨੦ ਵਿਚ ਬਣੇ ਅਕਾਲੀ ਦਲ ਦੀ ਅਧਿਆਤਮਕ ਉਦਾਸੀਨਤਾ ਦੇ ਪੱਖ ਤੋਂ ਸੋਚ ਇਕੋ ਜਿਹੀ ਹੀ ਰਹੀ। ਅਕਾਲੀ ਦਲ ਛੇਤੀ ਹੀ ਸਰਗਰਮ ਰਾਜਨੀਤਕ ਅਖਾੜੇ ਵਿਚ ਨਿਤਰ ਆਇਆ। ਨਾਮਧਾਰੀ ਸਮਾਜ ਦੀ ਸੋਚ ਨਾ ਰਾਜ-ਨੀਤਕ ਪੱਖ ਤੋਂ ਉਸ ਨਾਲ ਮਿਲਦੀ ਸੀ ਨਾ ਅਧਿਆਤਮਕ ਪੱਖ ਤੋਂ। ਨਾਮਧਾਰੀ ਹਿੰਦੁਸਤਾਨ ਦੇ ਸਰਬ ਸਾਂਝੇ ਆਜ਼ਾਦੀ ਦੇ ਸੰਘਰਸ਼ ਦੇ ਹਮਾ-ਇਤੀ ਸਨ ਤੇ ਅਕਾਲੀ ਦਲ ਵਿਸ਼ੇਸ਼ ਅਧਿਕਾਰਾਂ ਲਈ ਸੰਘਰਸ਼ ਕਰਨ ਵਾਲੀ ਜ਼ਮਾਤ।

੧੯੪੭ ਵਿਚ ਹਿੰਦੁਸਤਾਨ ਦੇ ਆਜ਼ਾਦੀ ਹਾਸਿਲ ਕਰ ਲੈਣ ਨਾਲ ਨਾਮਧਾਰੀ ਲਹਿਰ ਵੀ ਆਜ਼ਾਦੀ ਦੀ ਮੰਜ਼ਿਲ ਉਪਰ ਪਹੁੰਚ ਗਈ। ਹਿੰਦੁਸਤਾਨ ਦੀ ਹਕੂਮਤ ਹਿੰਦੁਸਤਾਨੀਆਂ ਦੇ ਹੱਥ ਆ ਗਈ ਸੀ। ਹੁਣ ਨਾਮਧਾਰੀਆਂ ਦੇ ਸਾਹਮਣੇ ਆਜ਼ਾਦ ਹਿੰਦੁਸਤਾਨ ਦੀ ਤਰੱਕੀ ਤੇ ਮੁੜ ਉਸਾਰੀ ਵਿਚ ਯੋਗਦਾਨ ਦਾ ਵਡੇਰਾ ਕੰਮ ਬਾਕੀ ਸੀ। ਪਰ ਅਕਾਲੀ ਦਲ ਦੇ ਸਾਹਮਣੇ ਅਜੇ ਲੰਮੀ ਰਾਜਨੀਤਕ ਲੜਾਈ ਸੀ–ਤੇ ਉਹ ਲੜਾਈ ੧੯੪੭ ਤੋਂ ਬਾਅਦ ਦਿਨੋ ਦਿਨ ਤਿੱਖੀ ਹੁੰਦੀ ਗਈ ਹੈ।

ਇਸ ੮ ਸਿਤੰਬਰ ਦੀ ਗੋਸ਼ਟੀ ਵਿਚ ਜਿਨ੍ਹਾਂ ਵਿਦਵਾਨਾਂ ਨੇ ਹਿੱਸਾ ਲਿਆ ਉਨ੍ਹਾਂ ਵਿਚ ਨਾਮਧਾਰੀਆਂ ਤੋਂ ਅਲਾਵਾ ਬਹੁਤ ਸਾਰੇ ਵਿਦ-ਵਾਨ ਇਹੋ ਜਿਹੇ ਸਨ ਜਿਹੜੇ ਕਿਸੇ ਪ੍ਰਕਾਰ ਦੀ ਮਜ਼ਹਬੀ ਵਿਚਾਰਧਾਰਾ ਨਾਲ ਜੁੜੇ ਹੋਏ ਨਹੀਂ ਹਨ। ਉਨ੍ਹਾਂ ਵਿਚੋਂ ਡਾ: ਹਰਭਜਨ ਸਿੰਘ ਪ੍ਰਮੁਖ ਹਨ ਤੇ ਉਨ੍ਹਾਂ ਨੇ ਅਧਿਆਤਮਕ ਪੱਖ ਨੂੰ ਹੀ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ। ਡਾ: ਮਹੀਪ ਸਿੰਘ ਕਿਸੇ ਹੱਦ ਤਕ ਇਕ ਖਾਸ ਤਰ੍ਹਾਂ ਦੇ ਸਿੱਖੀ ਵਿਚਾਰਾਂ ਦੇ ਪ੍ਰਵਕਤਾ ਜਾਪਦੇ ਸਨ। ਆਪ ਨੇ ਡਾ: ਹਰਿਭਜਨ ਸਿੰਘ ਜੀ ਦੇ ਪੇਪਰ ਬਾਰੇ ਜਿਹੜੇ ਸਵਾਲ ਉਠਾਏ ਉਨ੍ਹਾਂ ਵਿਚ ਇਕ ਬੰਨੇ ਨਾਮਧਾਰੀ ਸਮਾਜ ਦੀ ਵੈਦਿਕ ਪਰੰਪਰਾ ਤੇ ਪਰਤੱਖ ਆਦਰਸ਼ ਦੀ ਮਿਸਾਲ ਉਪਰ ਸਤਰਕ ਕਿਤੂੰ ਸੀ–ਦੂਜੇ ਪਾਸੇ ਸ੍ਰੀ ਦੇਵਿੰਦਰ ਸਿੰਘ ਗਿੱਲ ਦੀ ਪਹਿਲੀ ਸੰਸਾਰ ਜੰਗ ਸਮੇਂ ਉਸ ਵੇਲੇ ਦੀ ਸਿੱਖ ਲੀਡਰਸ਼ਿਪ ਵਲੋਂ ਅੰਗਰੇਜ਼ਾਂ ਦੀ ਹਮਾਇਤ ਦੀ ਗੱਲ ਨੂੰ ਜਨਰਲਾਈਜ਼ ਕਰਨ ਦੀ ਕੋਸ਼ਿਸ਼ ਕੀਤੀ। ਇਸ ਤੋਂ ਆਪ ਨੇ ਉਸ ਸਮੇਂ ਦੀ ਰਾਸ਼ਟਰੀਯ ਲੀਡਰਸ਼ਿਪ ਨੂੰ ਵੀ ਉਸੇ ਕਤਾਰ ਵਿਚ ਖਲਿਹਾਰ ਕੇ ਸਿੱਖ ਲੀਡਰਸ਼ਿਪ ਦੀ ਸੋਚ ਤੇ ਕਾਰਜ ਨੂੰ ਸੰਤੁਲਤ ਕਰ ਦਿਤਾ। ਪਰ ੧੯੨੯ ਵਿਚ ਲਾਹੌਰ ਵਿਚ ਹੋਏ ਆਲ ਇੰਡੀਆ ਕਾਂਗਰਸ ਦੇ ਪੂਰਨ ਆਜ਼ਾਦੀ ਵਾਲੇ ਇਜਲਾਸ ਸਮੇਂ ਅਕਾਲੀ ਲੀਡਰਸ਼ਿਪ ਦੇ ਫੈਸਲੇ ਬਾਰੇ ਚੁਪ ਸਾਧ ਗਏ। ਇਸ ਗੋਸ਼ਟੀ ਵਿਚ ਸਿੱਧੇ ਅਕਾਲੀ ਸਿਆਸਤ-ਸਿੱਖ ਸਾਹਿਤ ਤੇ ਜਰਨਲਿਜ਼ਮ ਨਾਲ ਜੁੜੇ ਹੋਏ ਗਿਆਨੀ ਭਜਨ ਸਿੰਘ ਜੀ ਨੇ ਸ੍ਰੀ ਦੇਵਿੰਦਰ ਸਿੰਘ ਗਿੱਲ ਦੇ ਇਸ ਕਥਨ ਉਪਰ ਇਤਰਾਜ਼ ਤਾਂ ਉਠਾਇਆ ਕਿ ਪਹਿਲੀ ਵੱਡੀ ਜੰਗ ਸਮੇਂ ਅਕਾਲੀ ਦਲ ਨੇ ਅੰਗਰੇਜ਼ਾਂ ਦੀ ਮਦਦ ਕੀਤੀ–ਜਦੋਂ ਕਿ ਅਕਾਲੀ ਦਲ ਉਦੋਂ ਤਕ ਹੋਂਦ ਵਿਚ ਹੀ ਨਹੀਂ ਸੀ ਆਇਆ–ਪਰ ੧੯੨੯ ਵਾਲੀ ਲਾਹੌਰ ਕਾਂਗਰਸ ਵਿਚ ਅਕਾਲੀ ਲੀਡਰਸ਼ਿਪ ਦੇ ਰੋਲ ਬਾਰੇ ਆਪ ਵੀ ਚੁਪ ਸਾਧ ਗਏ।

ਡਾ: ਜਸਵੰਤ ਸਿੰਘ ਨੇਕੀ–ਜੋ ਕਿ ਇਸ ਗੋਸ਼ਟੀ ਦੇ ਪਹਿਲੇ ਸਮਾਗਮ ਦੇ ਪ੍ਰਧਾਨ ਸਨ–ਨੇ ਨਿਰੋਲ ਅਧਿਆਤਮਕ ਅੰਦਾਜ਼ ਵਿਚ ਸਤਿ-ਗੁਰੂ ਨਾਨਕ ਤੋਂ ਸ਼ੁਰੂ ਕਰਕੇ ਨਾਮਧਾਰੀ ਸਮਾਜ ਦੇ ਸਤਿਗੁਰੂਆਂ ਦੇ ਅਮਲ ਨੂੰ ਸੰਤੁਲਿਤ ਰਖਣ ਦੀ ਕੋਸ਼ਿਸ਼ ਕੀਤੀ।

ਇਨ੍ਹਾਂ ਤਿੰਨ ਚਾਰ ਮਿਸਾਲਾਂ ਤੋਂ ਇਹ ਗੱਲ ਉਘੜ ਕੇ ਸਾਮ੍ਹਣੇ ਆਈ ਕਿ ਇਸ ਗੋਸ਼ਟੀ ਵਿਚ ਹਿੱਸਾ ਲੈਣ ਵਾਲੇ ਵਿਦਵਾਨ ਸਿੱਖੀ ਇਤਿਹਾਸ ਦੇ ਨਾਮਧਾਰੀ ਅਤੇ ਗੈਰ ਨਾਮਧਾਰੀ ਰੋਲ ਬਾਰੇ ਸਜਗ-ਸਚੇਤ ਵੀ ਹਨ ਤੇ ਉਸ ਦੀਆਂ ਉਲਾਰ ਕਰਨੀਆਂ ਬਾਰੇ ਜੇਕਰ ਉਨ੍ਹਾਂ ਦੇ ਨੁਕਤਾ ਚੀਨ ਬਨਣ ਤੋਂ ਸੰਕੋਚ ਕਰਦੇ ਹਨ ਤਾਂ ਉਸ ਦੀ ਹਮਾਇਤ ਤੋਂ ਵੀ ਗੁਰੇਜ਼ ਕਰਦੇ ਹਨ।

ਇਸ ਗੋਸ਼ਟੀ ਦੀ ਏਹ ਇਕ ਵੱਡੀ ਪ੍ਰਾਪਤੀ ਰਹੀ ਹੈ ਕਿ ਹਰ ਪੱਖ ਦੇ ਵਿਚਾਰ ਰੱਖਣ ਵਾਲੇ ਵਿਦਵਾਨਾਂ ਨੇ ਇਸ ਵਿਚ ਹਿੱਸਾ ਲਿਆ ਤੇ ਆਪਣੇ ਆਪ ਨੂੰ ਉਲਾਰ ਨਾ ਹੋਣ ਦੇਕੇ ਭਵਿਖ ਵਿਚ ਵੀ ਇਕ ਇਹੋ ਜਿਹੇ ਸਾਂਝੇ ਮੰਚ ਦੀ ਅਹਿਮੀਅਤ ਨੂੰ 'ਹਾਂ' ਪੱਖੀ ਹੁੰਗਾਰੇ ਦਾ ਸੰਕੇਤ ਦਿਤਾ ਹੈ। ਇਹ ਸੰਕੇਤ ਇਕ ਪਾਸੇ ਸਾਨੂੰ ਇਤਿਹਾਸ ਦੇ ਅਧਿਆਤਮਕ ਅਤੇ ਆਜ਼ਾਦੀ ਲਈ ਸੰਘਰਸ਼ ਦੇ ਅਮੀਰ ਵਿਰਸੇ ਨਾਲ ਜੋੜਦਾ ਹੈ–ਦੂਜੇ ਪਾਸੇ ਆਉਣ ਵਾਲੇ ਸਮੇਂ ਵਿਚ ਇਕ ਇਹੋ ਜਿਹੇ ਅਮਲ ਲਈ ਤਿਆਰ ਕਰਦਾ ਹੈ–ਜਿਹੜਾ ਤੰਗ ਨਜ਼ਰ ਤੇ ਉਲਾਰ ਸੋਚ ਤੋਂ ਮੁਕਤ ਹੋਵੇਗਾ।

–0000–

ਸਵਰਨ ਸਿੰਘ 'ਸ਼ਾਨ' ਕਰਤਾ 'ਰੋਗ ਅਵੱਲੜੇ' ਦੇ ੬੧ਵੇਂ
ਜਨਮ ਦਿਹਾੜੇ ੧੩ ਸੰਤਬਰ, ੧੯੯੦ ਨੂੰ

### ਸਮੂਪਤ

ਬਿਰਹਾ ਦੀ ਖਿਦਮਤ ਹੀ ਕਰਦਾ ਰਿਹਾ ਤੂੰ।
ਦੁਖੀਆਂ ਦੇ ਦੁਖਾਂ ਨੂੰ ਹਰਦਾ ਰਿਹਾ ਤੂੰ।

ਨਹੀਂ ਮਾਣ ਸਕਿਆ ਤੂੰ, ਦੁਨਿਆਵੀ ਸ਼ੁਹਰਤ,
ਇਸ ਦੇ ਤੇ ਆਪਣੇ 'ਚ, ਪਰਦਾ ਰਿਹਾ ਤੂੰ।

ਮਿਲੀ ਨਾ ਕਦੇ ਤੈਨੂੰ, ਜ਼ਰਖੇਜ਼ ਧਰਤੀ,
ਬੰਜਰਾਂ ਦੁਆਲੇ ਹੀ ਵਰ੍ਹਦਾ ਰਿਹਾ ਤੂੰ।

ਅਵੱਲੜੇ ਜੋ ਲੱਗੇ, ਕਦੇ ਰੋਗ ਤੈਨੂੰ,
ਉਨ੍ਹਾਂ ਸਹਾਰੇ ਹੀ, ਤਰਦਾ ਰਿਹਾ ਤੂੰ।

ਨਹੀਂ "ਸ਼ਾਨ" ਤੇਰੀ ਮਿਟਾਣੀ ਹੈ ਸੌਖੀ,
ਜ਼ਖਮਾਂ ਦੀ ਪੀੜਾ ਨੂੰ ਜ਼ਰਦਾ ਰਿਹਾ ਤੂੰ।

–ਸੱਤਯਪਾਲ ਤਰੇਹਨ
੭੪/੪ਏ ਵਾਲੀ ਬਾੜੀ ਮਾਰਗ ਨਵੀਂ ਦਿਲੀ-੧

(ਸਫਾ ੧ ਦੀ ਬਾਕੀ)

# ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਤੇ ਸਫਲ ਸੈਮੀਨਾਰ

ਇਸ ਵਿਚ ਦਰਸਾਈਆਂ ਦੋ ਘਟਨਾਵਾਂ ਅਕਾਲੀ ਦਲ ਹੋਂਦ ਵਿਚ ਆਉਣ ਤੋਂ ਪਹਿਲਾਂ ਦੀਆਂ ਹਨ। ਫਿਰ ਡਾ: (ਸ੍ਰੀਮਤੀ) ਐਮ. ਕੇ. ਜੌਲੀ ਨੇ ਪਰਚੇ ਦੀ ਤਾਰੀਫ 'ਚ ਕੁਝ ਸ਼ਬਦ ਕਹੇ। ਉਪਰੰਤ ਡਾ: ਮਹੀਪ ਸਿਘ ਜੀ ਨੇ ਕਿਹਾ ਕਿ ਗਿੱਲ ਹੋਰਾਂ ੧੯੦੦ ਈ. ਤੋਂ ਪਹਿਲਾਂ ਦੇ ਸਮੇਂ ਦਾ ਜ਼ਿਕਰ ਨਹੀਂ ਕੀਤਾ। ਇਸ ਤੋਂ ਇਲਾਵਾ ਨਾਮਧਾਰੀਆਂ ਨੇ ਅੰਗਰੇਜ਼ਾਂ ਦੀ ਮੁਖਾਲਫਤ ਕੀਤੀ ਪਰ ਹੋਰਨਾਂ ਪਾਰਟੀਆਂ ਨੇ ਅੰਗਰੇਜ਼ਾਂ ਦਾ ਸਾਥ ਦਿਤਾ' ਬਾਰੇ ਲੇਖਕ ਪਾਸੋਂ ਸਪਸ਼ਟੀਕਰਨ ਮੰਗਿਆ।

ਡਾ: ਐਮ. ਕੇ. ਆਹਲੂਵਾਲੀਆ ਦਾ ਕਹਿਣਾ ਸੀ ਕਿ ਅਜੇ ਤਕ ਇਤਿਹਾਸ ਛੋਟੇ ਜਿਹੇ ਪੱਖੋਂ ਹੀ ਦੇਖਿਆ ਗਿਆ ਹੈ। ਆਪਣੇ ਪਰਚੇ ਦੀ ਚਰਚਾ ਸਬੰਧੀ ਗਿੱਲ ਸਾਹਿਬ ਨੇ ਸਪਸ਼ਟੀਕਰਨ ਕੀਤੇ ਕਿ ਬੇਸ਼ਕ ਅਕਾਲੀ ਦਲ ੧੯੨੦ 'ਚ ਹੋਂਦ ਵਿਚ ਆਇਆ ਹੈ ਪਰ ਉਨ੍ਹਾਂ ਦਾ ਭਾਵ ਉਸ ਸਮੇਂ ਦੀਆਂ ਸਿੰਘ ਸਭਾਵਾਂ ਤੋਂ ਸੀ। ਡਾ: ਮਹੀਪ ਸਿੰਘ ਦੇ ਦੂਜੇ ਸਵਾਲ ਦਾ ਜਵਾਬ ਉਨ੍ਹਾਂ ਦੇ ਪਰਚੇ ਵਿਚ ਹੀ ਮੌਜੂਦ ਸੀ ਪਰ ਨ ਮਾਲੂਮ ਉਨ੍ਹਾਂ ਖੁਲਾਸਾ ਕਿਉਂ ਨਹੀਂ ਕੀਤਾ। ਇਨ੍ਹਾਂ ਸਵਾਲਾਂ ਦੀ ਬੌਛਾਰ ਨੂੰ ਸ੍ਰੀ ਹੰਸਪਾਲ ਹੋਰਾਂ ਸੰਭਾਲਿਆ ਕਿ ਜਿਹੜੀਆਂ ਇਤਿਹਾਸਕ ਤਿਥਾਂ ਜਾਂ ਤਥਾਂ ਸਬੰਧੀ ਤਰੁਟੀਆਂ ਹਨ ਉਹ ਛਪਣ ਵਾਲੀ ਕਿਤਾਬ ਵਿਚ ਦਰੁਸਤ ਕਰ ਦਿਤੀਆਂ ਜਾਣਗੀਆਂ। ਜਿਸ ਭਾਵਨਾ ਨਾਲ ਗਿੱਲ ਸਾਹਿਬ ਜੀ ਦਸਣਾ ਚਾਹੰਦੇ ਹਨ ਉਹ ਠੀਕ ਹੈ।

ਹੁਣ ਡਾ: ਹਰਭਜਨ ਸਿੰਘ ਜੀ ਨੇ ਭੂਮਕਾ ਬੰਨਦਿਆਂ ਆਪਣੇ ਪਰਚੇ ਦਾ ਪਾਠ ਕੀਤਾ। ਆਪਣੀ ਭੂਮਕਾ ਵਿਚ ਡਾ: ਹੋਰਾਂ ਦਸਿਆ ਕਿ 'ਮੈਂ ਆਪਣਾ ਪਰਚਾ ਸ਼ਰਧਾ ਵਿਚ ਲਿਖਿਆ ਹੈ।' ਆਪ ਨੇ ਫੁਰਮਾਇਆ ਕਿ ਨਾਮਧਾਰੀ ਵੀਰਾਂ ਵਿਚ ਜੋਤ ਗੁਰੂ ਨਾਨਕ ਦੇਵ ਜੀ ਦੀ ਹੈ–ਜੁਗਤ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਮਿਲੀ ਹੈ।

ਡਾ: ਸਾਹਿਬ ਤੋਂ ਬਾਅਦ ਨਾਮਧਾਰੀ ਜਗਤ ਦੇ ਪ੍ਰਚਾਰਕ ਅਤੇ ਲੇਖਕ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਆਪਣਾ ਪਰਚਾ ਪੜ੍ਹਨ ਲਈ ਹਾਜ਼ਰ ਹੋਏ। ਆਪ ਜੀ ਦਾ ਪਰਚਾ 'ਸਤਿਗੁਰੂ ਪ੍ਰਤਾਪ ਸਿੰਘ ਅਤੇ ਪਸ਼ੂ ਧਨ' ਵਿਸ਼ੇ ਤੇ ਸੀ। ਸਤਿਗੁਰੂ ਪ੍ਰਤਾਪ ਸਿੰਘ ਹੋਰਾਂ ਦੇ ਆਪ ਨਿਕਟ ਵਰਤੀ ਰਹੇ ਹਨ। ਏਹੋ ਕਾਰਨ ਹੈ ਕਿ ਆਪ ਉਨ੍ਹਾਂ ਸਬੰਧੀ ਹਰ ਪੱਖ ਨੂੰ ਬੜੀ ਡੂੰਘਾਈ ਨਾਲ ਜਾਣਦੇ ਹਨ–ਸੋ ਆਪ ਦਾ ਪਰਚਾ ਬੜਾ ਵਿਸਤਰਤ ਅਤੇ ਆਂਕੜਿਆਂ ਸਹਿਤ ਸੀ। ਹੁਣ ਤਕ ਦੇ ਪੜ੍ਹੇ ਗਏ ਪਰਚਿਆਂ ਵਿਚੋਂ ਕੇਵਲ ਕਵੀ ਜੀ ਨੇ ਹੀ ਆਪਣਾ ਪਰਚਾ ਲਗਪਗ ਜ਼ਬਾਨੀ ਅਤੇ ਮੁਖ ਨੁਕਤਿਆਂ ਰਾਹੀਂ ਸੰਖੇਪ ਰੂਪ ਵਿਚ ਬਿਆਨ ਕੀਤਾ।

ਡਾ: ਸਾਹਿਬ ਦੇ ਪਰਚੇ ਵਿਚ ਜੋਤ ਸਬੰਧੀ ਜ਼ਿਕਰ ਨ ਵੇਖ ਪਹਿਲਾ ਸਵਾਲ ਪ੍ਰੋ: ਸੁਖਬੀਰ ਸਿੰਘ ਗੁਲਾਟੀ (ਦਿੱਲੀ ਯੂਨੀਵਰਸਟੀ ਪੰਜਾਬੀ ਵਿਭਾਗ) ਨੇ ਉਠਾਇਆ ਕਿ ਡਾ: ਸਾਹਿਬ ਨਿਖੇੜੇ ਕਰਨ ਵਾਲੀ ਪ੍ਰਤਿਭਾ ਹਨ ਪਰ ਆਪ ਨੇ ਆਪਣੇ ਪਰਚੇ ਵਿਚ ਨਾਮਧਾਰੀ ਪਰੰਪਰਾ ਨੂੰ ਵੈਦਿਕ ਪਰੰਪਰਾ ਨਾਲ ਜੋੜਿਆ ਹੈ ਪਰ ਸਿੱਖ ਗੁਰੂ ਪਰੰਪਰਾ ਨਾਲ ਨਹੀਂ ਜੋੜਿਆ–ਇਹ ਸੰਕੋਚ ਕਿਉਂ?

(ਬਾਕੀ ਅਗਲੇ ਅੰਕ ਵਿਚ)

(ਸਫਾ ੪ ਦੀ ਬਾਕੀ)

ਮੈਂ ਇਕ ਪੌਦਾ ਜੰਗਲੀ
ਰਾਤਾਂ ਦੀ ਸੁੰਦ ਸਾਨ।
ਕਿਸ ਨੂੰ ਦਵਾਂ ਆਨੰਦ ਮੈਂ
ਕੌਣ ਮੇਰਾ ਮਹਿਮਾਨ।
ਜੀਵਨ ਆਉਣਾ ਜਾਵਣਾ
ਨ ਕੋਈ ਕਰੇ ਵਸਾਹ।
ਮੈਂ ਇਕ ਪੌਦਾ ਜੰਗਲੀ
ਮਾਨਵ ਤੋਂ ਬਹੁ ਦੂਰ।
ਜੀਵਨ ਹੰਢਿਆ ਕੁਦਰਤੀ,
ਕੁਦਰਤ ਦੇ ਦਸਤੂਰ। ਪੰਨਾ-੭੬

ਸਮੁਚੇ ਤੌਰ ਤੇ ਪੁਸਤਕ ਬਿਰਹਾ ਤੇ ਸੋਜ਼ ਨਾਲ ਭਰੀਤੇ ਲਪੇਟੀ ਪਈ ਏ ਤੇ ਇਹ ਸਮਰਪਨ ਵੀ ਬਿਰਹਾ ਨੂੰ ਹੀ ਏ। ਜੋ ਪੜ੍ਹੇਗਾ ਆਨੰਦ ਲਏਗਾ। ਮੈਂ ਬਾਨ ਸਾਹਿਬ ਨੂੰ ਇਸ ਕਿਰਤ ਲਈ ਵਧਾਈ ਦੇਂਦਾ ਹਾਂ। ooo

Varman Hindustan J-29B, Ramesh Nagar, New Delhi-15
14 to 20 September, 1990

D(W) 70/90
Regd. No. R. N. 47337/88



ਵਿਓਪਾਰੀ ਸੱਜਣ
'ਵਰਤਮਾਨ ਹਿੰਦੁਸਤਾਨ' ਵਿਚ ਇਸ਼ਤਿਹਾਰ ਦੇਕੇ ਲਾਭ ਉਠਾਉਣ ।
–ਸੰਪਾਦਕ

SUBSCRIPTION RATES OF

## Vartman Hindustan

(Punjabi Weekly)

| | INDIA | | FORIEGN | |
|---|---|---|---|---|
| Single Copy | Rs, | 1-00 | Rs. | 5-00 |
| Six Months | Rs. | 25-00 | Rs. | 125-00 |
| Annual | Rs. | 50-00 | Rs. | 250-00 |
| Life Member | Rs. | 1000-00 | Rs. | 2500-00 |



Sarv Shaktiman Printer, Publisher, Editor & Proprietor Printed & Published from Deepika Printing Press
J-29B, Ramesh Nagar, New Delhi-110015